

# ਬਾਬਾ ਜੀ ਕੱਲੇ



ਪੂਰੇ ਸਤਿਗੁਰ ਮਿਹਰ ਜਾ ਕੀਤੀ, ਸ਼ਾਦੀ ਦਾ ਦਿਨ ਆਇਆ।
ਸਤਿਗੁਰ ਦੇ ਧੰਨਵਾਦ ਵਾਸਤੇ, ਅਖੰਡ ਪਾਠ ਰਖਵਾਇਆ।
ਅਖੰਡ ਪਾਠ ਦੇ ਕਮਰੇ ਲਾਗੇ, ਟੈਲੀਵਿਜ਼ਨ ਚਲੇ;
ਸਾਰਾ ਟੱਬਰ ਟੀ. ਵੀ. ਅਗੇ, ਬਾਬਾ ਜੀ ਨੇ 'ਕੱਲੇ'।

.

ਪਾਠ ਕੋਈ ਵੀ ਸੁਣਦਾ ਨਹੀਉਂ, ਪਾਠੀ ਜਾਵੇ ਪੜ੍ਹਦਾ।
ਬੀਬੀ ਆਖੇ ਸਮਾਂ ਨਹੀ ਮੈਥੋਂ, ਤਵੇ ਤੇ ਫੁਲਕਾ ਸੜਦਾ।
ਆਏ ਪ੍ਰਾਹੁਣੇ ਕੀ ਖਾਣਗੇ? ਟੱਬਰ ਵਿਉਂਤਾਂ ਘੜਦਾ।
ਪਹਿਰੇ ਉਤੇ ਕੋਈ ਨ ਬੈਠਾ, ਅੰਦਰ ਕੁੱਤਾ ਵੜਦਾ।
ਸ਼ਰਧਾ ਵਾਲੀ ਗੱਲ ਨ ਕੋਈ, ਗਲ ਪਏ ਢੋਲ ਵਜਾਏ।
ਕਾਰਜ ਆਪੇ ਰਾਸ ਹੋਣਗੇ, ਸਤਿਗੁਰ ਜੋ ਘਰ ਆਏ।
ਕੋਠੇ ਉਤੇ ਭੱਜੇ ਫਿਰਦੇ, ਗੁਰੁ ਗ੍ਰੰਥ ਥੱਲੇ;
ਘਰ ਵਿਚ ਵੇਖੋ ਕਿੰਨੇ ਮੈਂਬਰ, ਬਾਬਾ ਜੀ ਨੇ 'ਕੱਲੇ'।

.

ਕਦੇ-ਕਦੇ ਕੋਈ ਅੰਦਰ ਆਕੇ, ਅਗਰਬੱਤੀ ਨੇ ਲਾਉਂਦੇ।
ਅਗਰਬੱਤੀਆਂ ਲਾ ਕੇ ਜਾਪਣ, ਏਦਾਂ ਭੁੱਲ ਬਖਸ਼ਾਂਉਦੇ।
ਰੇਲ ਗੱਡੀ ਦੇ ਇੰਜਣ ਵਾਂਗੂ, ਬੱਚੇ ਰੌਲਾ ਪਾਉਂਦੇ।
ਕੋਈ ਕਿਸੇ ਨੂੰ, ਪਤਾ ਨਾ ਲੱਗੇ, ਸਤਿਗੁਰ ਕੀ ਫੁਰਮਾਉਂਦੇ।
ਰਾਤ ਪਈ ਤਾਂ ਸਾਰੇ ਸੌਂ ਗਏ, ਬਾਬਾ ਜੀ ਦੇ ਲਾਗੇ।
ਸ਼ਬਦ ਗੁਰੂ ਤਾਂ ਵਾਜਾਂ ਮਾਰੇ, ਕੋਈ ਨਾ ਸੁੱਤਾ ਜਾਗੇ।
ਏਦਾਂ ਸੌਂ ਕੇ ਰਾਤ ਗੁਜਾਰੀ, ਮਸਤੀ ਹੇਠ ਦਬੱਲੇ।
ਸਾਰੇ ਸੁਤੇ, ਕੌਣ ਜਾਗਦੈ, ਬਾਬਾ ਜੀ ਨੇ 'ਕੱਲੇ'।

ਰੌਲੇ ਰੱਪੇ ਦੇ ਵਿਚ ਬੀਤੇ, ਏਂਦਾ ਤਿੰਨ ਦਿਹਾੜੇ।
ਹੀਰਾ ਮੋਤੀ ਹੱਥ ਨਾ ਆਇਆ, ਭਾਗ ਨੇ ਕਿੰਨੇ ਮਾੜੇ।
ਟੱਬਰ ਵਿਚੋਂ ਲਾਈ ਕਿਸੇ ਨੇ, ਪਾਠੀ ਉਤੇ ਰੋਕ।
ਫਰੀਦ ਕਬੀਰ ਦੇ ਲਿਖੇ ਸੁਣਾਉ, ਸਾਨੂੰ ਜ਼ਰਾ ਸਲੋਕ।

ਪਾਠੀ ਕਹਿੰਦਾ -
ਪਾਠ ਸੁਣਨ ਦਾ ਵੇਲਾ ਸੀ ਜਦ, ਦੁਨੀਆਂ ਦੇ ਵਿਚ ਰੰਗੇ।
ਭੋਗ ਦੀ ਬਿਲਕੁਲ ਤਿਆਰੀ ਹੁਣ ਤਾਂ, ਸਲੋਕ ਕਦੋਂ ਦੇ ਲੰਘੇ।
ਤਾਬਿਆ ਦੇ ਵਿਚ ਬੈਠਾ ਪਾਠੀ, ਕਿਵੇਂ ਸੁਨੇਹਾ ਘੱਲੇ;
ਜਦੋਂ ਸਲੋਕ ਸੁਣੇ, ਸੁਣਾਏ, ਬਾਬਾ ਜੀ ਸੀ 'ਕੱਲੇ'।

ਟੱਬਰ ਦੇ ਕੁਝ ਮੈਂਬਰ ਆਕੇ, ਪਾਠੀ ਨੂੰ ਫੁਰਮਾਂਉਂਦੇ।
ਭੋਗ ਨਾ ਹਾਲੇ ਛੇਤੀ ਪਾਇਉ, ਦਾਰ ਜੀ ਨੇ ਨਹਾਉਂਦੇ।
ਨਹਾ ਧੋ ਕੇ ਦਾਰ ਜੀ ਆਏ, ਲੈਣ ਗੁਰੁ ਤੋਂ ਮੇਵਾ।
ਚੌਰ ਸਾਹਿਬ ਨੂੰ ਫੜ ਕੇ ਉਨਾਂ ਵੀਡੀਉ ਅਗੇ ਖੂਬ ਨਿਭਾਈ ਸੇਵਾ।

ਰਾਗੀ ਸਿੰਘਾਂ ਟੱਬਰ ਏਸ ਦੇ, ਸਿਫਤਾਂ ਦੇ ਪੁੱਲ ਬੰਨ੍ਹੇ।
ਝੂਠ ਨਹੀਂ, ਇਹ ਗੁਰਮੁਖ ਪੂਰੇ, ਸਾਰਾ ਸ਼ਹਿਰ ਹੀ ਮੰਨੇ।
ਵਿਚ ਪਲਾਂ ਦੇ 'ਗੁਰਮੁਖ' ਪਦਵੀ, ਬੰਨ੍ਹ ਦਿੱਤੀ ਪੱਲੇ।
ਸਾਰਾ ਪਾਠ ਤਾਂ ਆਪੇ ਸੁਣਿਆ, ਬਾਬਾ ਜੀ ਨੇ 'ਕੱਲੇ'।

ਪੈਲੇਸ ਦੇ ਵਿਚ ਬੁੱਕ ਕਰਾਏ, ਅਜ ਦੇ ਲਾਵਾਂ ਫੇਰੇ।
ਸਤਿਗੁਰ ਕਾਜ ਸਵਾਰਨ ਖਾਤਰ, ਪਹੁੰਚੇ ਹੋਏ ਸਵੇਰੇ।
ਬਾਰਾਂ ਵਜੇ ਤੋਂ ਪਿੱਛੋਂ ਜਾਕੇ, ਕਿਤੇ ਬਰਾਤ ਜਾਂ ਆਈ।
ਥੱਕ ਹਾਰ ਕੇ ਲੰਮਾ ਪੈ ਗਿਆ, ਗੁਰਦੁਆਰੇ ਦਾ ਭਾਈ।
ਸਿਹਰੇ ਲੱਗੇ, ਕਲਗੀ ਲਗੀ, ਜੈ ਮਾਲਾ ਵੀ ਪਾਈ।
ਫਿਲਮੀ ਧੁੰਨ ਤੇ ਗੂੰਜ ਰਹੀ ਹੈ, ਕੰਨ ਪਾੜ ਸ਼ਹਿਨਾਈ।
ਵੇਖੋ ਕਿੰਨਾ ਖਰਚਾ ਕੀਤਾ, ਹੋ ਰਹੀ ਬੱਲੇ-ਬੱਲੇ;
ਤਾਬਿਆ ਵਿਚ ਗ੍ਰੰਥੀ ਬੈਠਾ, ਜਾਂ ਬਾਬਾ ਜੀ 'ਕੱਲੇ'।

ਵੱਖ-ਵੱਖ ਖਾਣੇ ਤਾਂ ਖਾ ਕੇ ਕਹਿੰਦੇ, ਆਇਆ ਬੜਾ ਸੁਆਦ।
ਜਿਸ ਭੱਟੀ ਤੇ ਮੀਟ ਸੀ ਬਣਿਆ, ਉਸੇ ਤੇ ਪ੍ਰਸ਼ਾਦ।
ਪੈਲੇਸ ਦੇ ਵਿਚ ਪਾਣੀ ਵਾਂਗੂੰ, ਡੁੱਲਦੀ ਫਿਰੇ ਸ਼ਰਾਬ।
ਅੰਨ-ਪਾਣੀ ਤਾਂ ਥੋੜ੍ਹਾ ਖਾਧਾ, ਕੀਤਾ ਬਹੁਤ ਖਰਾਬ।
ਗਾਉਣ ਵਾਲੀ ਨੇ ਗੀਤ ਸੀ ਗਾ ਕੇ, ਵਾਹਵਾ ਰੰਗ ਜਮਾਇਆ।
ਗੁਰੂ ਗ੍ਰੰਥ ਨੂੰ ਮੱਥਾ ਟੇਕਣ, ਉਥੇ ਕੋਈ ਨਾ ਆਇਆ।
ਖਾ ਪੀ ਕੇ ਡਿਗਦੇ ਏਦਾਂ; ਹੁੰਦੇ ਕਮਲੇ ਝੱਲੇ।
ਗਾਉਣ ਵਾਲੀ ਨੇ ਰੌਣਕ ਕੀਤੀ, ਬਾਬਾ ਜੀ ਨੇ 'ਕੱਲੇ'।

ਦੁਨੀਆ ਦੀ ਵਡਿਆਈ ਪਿੱਛੇ, ਕਾਹਤੋਂ ਧਰਮ ਗੁਆਉਣਾ?
ਪੂਰੇ ਗੁਰ ਦੀ ਬਾਣੀ ਸੁਣ ਕੇ, ਜੀਵਨ ਸਫਲ ਬਣਾਉਣਾ।
ਹੀਰੇ ਵਰਗਾ ਜਨਮ ਹੈ ਤੇਰਾ, ਫੇਰ ਹੱਥ ਨਹੀਂ ਆਉਣਾ।
ਪੜ੍ਹਨ ਸੁਣਨ ਨੂੰ ਆਏ ਬਾਣੀ, ਇਹੋ ਬਚਨ ਕਮਾਉਣਾ।